ਅਪਨੇ ਆਧਾਰ ਤੇ ਇਸਥਿਤ. ਦੂਜੇ ਦੇ ਸਹਾਰੇ ਬਿਨਾ.

**ਸ੍ਵਾਹਾ.** ਦੇਖੋ, ਸ੍ਵਧਾ। ੨ ਸ੍ਵਾਹਾ ਖ਼ਾਸ ਕਰਕੇ ਅਗਨਿ ਦੀ ਇਸਤ੍ਰੀ ਭੀ ਲਿਖੀ ਹੈ। ੩ ਵਜ-ਦੇਵਤਿਆਂ ਨੂੰ ਆਹੁਤੀ ਦੇਣ ਵੇਲੇ ਕਥਨ ਕਰਨ ਯੋਗ ਸ਼ਬਦ. "ਸ੍ਵਾਹਾ ਕਹੋਂ ਮੰਤ੍ਰ ਪਠ ਜਬੈ। ਅਗਨਿ ਆਹੁਤੀ ਪਾਵੈ ਤਬੈ." (ਗੁਪ੍ਰਸੂ) ੪ ਨਿਰੁਕ੍ਤ ਵਿੱਚ ਸ਼ੁਭ ਕਥਨ ਦਾ ਨਾਉਂ ਸ੍ਵਾਹਾ ਹੈ.

**ਸ੍ਵਕੀ.** ਸ੍ਵਕੀਯਾ ਦਾ ਸੰਖੇਪ. "ਪਰਕਿਯ ਤੇ ਸ੍ਵਕੀ ਹ੍ਵੈ ਗਈ". (ਚਰਿਤ੍ਰ ੨੯੦) ਸ੍ਵਕਾ ਸ਼ਬਦ ਭੀ ਸ੍ਵਕੀਯਾ ਅਰਥ ਰਖਦਾ ਹੈ.

**ਸ੍ਵਾਂਗ.** ਸੰ.ਸੰਗ੍ਯਾ-ਸ੍ਵ-ਅੰਗ.ਆਪਣਾ ਦੇਹ. ਨਿਜ ਅੰਗ। ੨ ਸਾਂਗ. ਸਮਾਂਗ. ਸਮਾਨ ਅੰਗ ਬਣਾਉਣ ਦੀ ਕ੍ਰਿਯਾ. ਨਕਲ. "ਅਨਿਕ ਸ੍ਵਾਂਗ ਕਾਛੇ ਭੇਖ ਧਾਰੀ". (ਕਾਨ ਮ: ੫)

ਕਬਿੱਤ

ਮਾਥੋ ਬਨਜੋ ਮੂੰਹ ਬਨਜੋ ਮੂਛ ਬਨੀ ਪੂਛ ਬਨੀ
ਲਾਘਵ ਬਨਜੋ ਹੈ ਪੁਨ ਬਾਘ ਸਮਤੂਲ ਕੋ,
ਰੰਗਜੋ ਚੰਗੋ ਅੰਗ ਬਨਜੋ ਲਾਕ ਬਨਜੋ ਪੰਜਾ ਬਨਜੋ
ਕ੍ਰਿੱਤਮ ਸ਼ਰੀਰ ਮੁਖ ਸਿੰਘ ਹੀ ਕੇ ਤੁਲ ਕੋ,
ਗੂੰਜਬੇ ਕੀ ਬੇਰ ਮੌਨ ਗਹਿ ਬੈਠਜੋ ਦੇਵੀਦਾਸ
ਵੈਸੋਈ ਸੁਭਾਵ ਕੂਦ ਫਾਂਦ ਫਾਲ ਫੂਲ ਕੋ,
ਕੁੰਜਰ ਕੇ ਕੁੰਭਹਿ ਬਿਦਾਰਬੇ ਕੀ ਬੇਰ ਕੈਸੇ
ਕੂਕਰ ਪੈ ਨਿਬਹੈਗੋ ਸ੍ਵਾਂਗ ਸ਼ਾਰਦੂਲ ਕੋ.

**ਸ੍ਵਾਗਤ.** ਸੰ. ਸੰਗ੍ਯਾ-ਸ੍ਵ-ਆਗਤ. ਸ਼ੁਭ ਆਗਮਨ. ਚੰਗਾ ਆਉਣਾ। ੨ ਕਿਸੇ ਆਏ ਨੂੰ ਜੀ ਆਇਆਂ ਕਹਿਣ ਦੀ ਕ੍ਰਿਯਾ. ਆਉਭਗਤ.

**ਸ੍ਵਾਗੀ, ਸ੍ਵਾਂਗੀ** ਵਿ-ਸ੍ਵਾਂਗੀ. ਸਮਾਨ ਅੰਗ ਬਣਾਉਣ ਵਾਲਾ. ਨਕਲੀਆ. "ਨਾਨਾ ਰੂਪ ਜਿਉ ਸ੍ਵਾਗੀ ਦਿਖਾਵੈ."(ਸੁਖਮਨੀ) "ਸ੍ਵਾਂਗੀ ਸਿਉ ਜੋ ਮਨ ਰੀਝਾਵੈ." (ਭੈਰ ਮ: ੫)

**ਸ੍ਵਾਤ.** ਦੇਖੋ, ਸਵਾਤ ੨.

**ਸ੍ਵਾਂਤ.** ਸੰ. ਆਪਣਾ ਅੰਤ. ਮੌਤ। ੨ ਅਪਨਾ ਦਿਲ. ਅੰਤਹਕਰਣ.

**ਸ੍ਵਾਤਿ, ਸ੍ਵਾਤੀ** ਸੰ. ਸ੍ਵਾਤਿ. ਵਿ-ਆਪਣੇ ਆਪ ਵਿਚਰਨ ਵਾਲਾ। ੨ ਸੰਗ੍ਯਾ-ਅਸ਼੍ਵਿਨੀ ਤੋਂ ਪੰਦ੍ਰਵਾਂ ਨਛਤ੍ਰ। ੩ ਸੂਰਜ ਦੀ ਇੱਕ ਇਸਤ੍ਰੀ.

**ਸ੍ਵਾਤੀਬੂੰਦ.** ਸੰਗ੍ਯਾ-ਸ੍ਵਾਤਿ ਨਛਤ੍ਰ (ਸ੍ਵਾਤਿਯੋਗ) ਵਿੱਚ ਵਰਖੀ ਹੋਈ ਵਰਖਾ. ਪੁਰਾਣਾਂ ਵਿੱਚ ਲਿਖਿਆ ਹੈ ਕਿ ਇਸ ਵਰਖਾ ਨਾਲ ਚਾਤਕ (ਪਪੀਹੇ) ਦੀ ਤ੍ਰਿਖਾ ਬੁਝਦੀ ਹੈ, ਸਿੱਪੀ ਵਿੱਚ ਮੋਤੀ, ਬਾਂਸ ਵਿੱਚ ਬੰਸਲੋਚਨ ਅਤੇ ਕੇਲੇ ਵਿੱਚ ਕਪੂਰ ਬਣਦਾ ਹੈ. ਜੋਤਸ਼ੀਆਂ ਨੇ ਮੰਨਿਆ ਹੈ ਕਿ ਹਾੜ੍ਹ ਦੇ ਚਾਨਣੇ ਪੱਖ ਦੀਆਂ ਸਾਰੀਆਂ ਤਿਥੀਆਂ ਵਿੱਚੋਂ ਕੋਈ ਤਿਥਿ, ਅਤੇ ਮਾਘ ਬਦੀ ੭ ਨੂੰ ਜੇ ਚੰਦ੍ਰਮਾ ਸ੍ਵਾਤਿ ਨਛਤ੍ਰ ਤੇ ਆਵੇ, ਤਦ 'ਸ੍ਵਾਤਿ ਯੋਗ' ਹੁੰਦਾ ਹੈ.

**ਸ੍ਵਾਦ.** ਦੇਖੋ, ਸੁਆਦ. "ਜਿਨ ਬੂਝਿਆ ਤਿਸੁ ਆਇਆ ਸ੍ਵਾਦ." (ਸੁਖਮਨੀ)

**ਸ੍ਵਾਦਨ.** ਸੰ. ਸੰਗ੍ਯਾ-ਚੱਖਣਾ. ਸੁਆਦ ਲੈਣਾ। ੨ ਸ੍ਵਾਦਦਾਰ ਬਣਾਉਣਾ. ਰਸਦਾਇਕ ਬਣਾਉਣ ਦੀ ਕ੍ਰਿਯਾ.

**ਸ੍ਵਾਦੁ.** ਸੰ. ਵਿ-ਸ੍ਵਾਦ ਵਾਲਾ. ਰਸਦਾਇਕ. ਮਜ਼ੇਦਾਰ.

**ਸ੍ਵਾਧੀ.** ਸੰ. ਵਿ-ਧਿਆਨਪਰਾਇਣ। ੨ ਇੱਛਾਵਾਨ। ੩ ਕਿਤਨੇ ਕਵੀਆਂ ਨੇ ਸਾਧ੍ਵੀ ਅਤੇ ਸ੍ਵਾਧੀ ਪਦ ਬਿਨਾ ਵਿਚਾਰੇ ਮਿਲਾ ਦਿੱਤੇ ਹਨ, ਪਰ ਇਨ੍ਹਾਂ ਦੇ ਅਰਥਾਂ ਦਾ ਭਾਰੀ ਭੇਦ ਹੈ. ਦੇਖੋ, ਸਾਧ੍ਵੀ.

**ਸ੍ਵਾਧੀਨ.** ਸੰ. ਵਿ-ਸ੍ਵ (ਆਪਣੇ) ਅਧੀਨ. ਜੋ ਪਰਵਸ਼ ਨਹੀਂ.

**ਸ੍ਵਾਧੀਨਪਤਿਕਾ.** ਸੰ. ਸੰਗ੍ਯਾ-ਕਾਵ੍ਯ ਅਨੁਸਾਰ ਉਹ ਨਾਇਕਾ, ਜੋ ਆਪਣੇ ਗੁਣਾਂ ਨਾਲ ਪਤਿ ਨੂੰ ਵਸ਼ ਕਰ ਲੈਂਦੀ ਹੈ, ਯਥਾ-

"ਗੁਣ ਕਾਮਣ ਕਰਿ ਕੰਤੁ ਰੀਝਾਇਆ।
ਵਸਿ ਕਰਿ ਲੀਨਾ ਗੁਰਿ ਭਰਮੁ ਚੁਕਾਇਆ ॥"
(ਸੂਹੀ ਮ: ੫)

**ਸ੍ਵਾਧ੍ਯਾਯ.** ਸੰ. ਸੰਗ੍ਯਾ-ਆਪਣਾ ਪਾਠ. ਜੋ ਅਪਨੇ ਲਈ ਪੜ੍ਹਨਾ ਵਿਧਾਨ ਹੈ, ਉਸ ਦਾ ਪੜ੍ਹਨਾ। ੨ ਆਪਣੀ ਧਰਮਵਿਦ੍ਯਾ ਦਾ ਪੜ੍ਹਨਾ.

**ਸ੍ਵਾਨ.** ਸੰ. ਸ਼੍ਵਨ ਅਤੇ ਸ਼੍ਵਾਨ. ਸੰਗਯਾ—ਕੁੱਤਾ. "ਸ੍ਵਾਨ ਸਿਆਲ ਖਰਹ." (ਸਹਸ ਮ: ੫) ੨ ਦੇਖੋ, ਸੁਆਨ। ੩ ਭਾਸ੍ਵਾਨ (ਸੂਰਜ) ਦਾ ਸੰਖੇਪ ਭੀ ਸ੍ਵਾਨ ਸ਼ਬਦ ਆਇਆ ਹੈ—"ਲਸੈ ਤੇਜ ਐਸੋ ਲਜੈ ਦੇਖ ਸ੍ਵਾਨੰ." (ਪਾਰਸਾਵ)

**ਸ੍ਵਾਪ.** ਸੰ. ਸੰਗਯਾ—ਨੀਂਦ. ਦੇਖੋ, ਸ੍ਵਪ ਧਾ.

**ਸ੍ਵਾਪਦ.** ਸੰ. ਸੰਗਯਾ—ਬਾਘ, ਜਿਸ ਦੇ ਪਦ (ਪੈਰ) ਸ਼੍ਵ (ਕੁੱਤੇ) ਜੇਹੇ ਹੁੰਦੇ ਹਨ. ਲਕੜਬਘਾ. ਵਯਾਘ੍ਰ. "ਜਿਮ ਕੂਕਰ ਮ੍ਰਿਗਾਨ ਪਰ ਧਾਵੈ। ਸ੍ਵਾਪਦ ਪੰਥ ਵਿਖੇ ਭਖ ਜਾਵੈ॥" (ਗੁਪ੍ਰਸੂ) ੨ ਸ਼ੇਰ ਆਦਿ ਜੀਵ, ਜਿਨ੍ਹਾਂ ਦੇ ਪੈਰ ਕੁੱਤੇ ਜੇਹੇ ਹਨ ਸਭ ਸ਼੍ਵਾਪਦ ਕਹੇ ਜਾ ਸਕਦੇ ਹਨ.

**ਸ੍ਵਾਭਾਵਿਕ.** ਦੇਖੋ, ਸੁਭਾਇਕ ੨.

**ਸ੍ਵਾਮਿਘਾਤਕ.** ਵਿ—ਸੁਆਮੀ ਦਾ ਘਾਤ ਕਰਾਉਣ ਵਾਲਾ. ਸ੍ਵਾਮੀ ਨੂੰ ਮਰਵਾਉਣ ਵਾਲਾ.

**ਸ੍ਵਾਮਿਦ੍ਰੋਹੀ.** ਵਿ—ਮਾਲਿਕ ਨਾਲ ਵੈਰ ਕਰਨ ਵਾਲਾ.

**ਸ੍ਵਾਮਿਧਰਮ.** ਸੰਗਯਾ—ਮਾਲਿਕ ਦਾ ਧਰਮ. ਆਪਣੇ ਅਧੀਨਾਂ ਉੱਪਰ ਧਰਮ ਅਨੁਸਾਰ ਵਰਤਣ ਦੀ ਕ੍ਰਿਯਾ। ੨ ਕਈ ਕਵੀਆਂ ਨੇ ਸੇਵਕ ਧਰਮ ਦੀ ਥਾਂ ਭੀ ਇਹ ਸ਼ਬਦ ਵਰਤਿਆ ਹੈ.

**ਸ੍ਵਾਮਿਧ੍ਰੋਹੀ.** ਦੇਖੋ, ਸ੍ਵਾਮਿਦ੍ਰੋਹੀ.

**ਸ੍ਵਾਮਿਨੀ.** ਸ੍ਵਾਮੀ ਦਾ ਇਸਤ੍ਰੀ ਲਿੰਗ.

**ਸ੍ਵਾਮੀ.** ਸੰ. स्वामिन्. ਵਿ—ਮਾਲਿਕ। ੨ ਧਨਵਾਨ। ੩ ਵਡਿਆਈ ਵਾਲਾ। ੪ ਸੰਗਯਾ—ਰਾਜਾ। ੫ ਕਰਤਾਰ. "ਸ੍ਵਾਮੀ ਸਰਨਿ ਪਰਿਓ ਦਰਬਾਰੇ." (ਟੋਡੀ ਮ: ੫)

**ਸ੍ਵਾਮੀਦਾਸ.** ਨੰਦਾ, ਵਿੱਠੜ ਅਤੇ ਸ੍ਵਾਮੀ ਦਾਸ ਤਿੰਨੇ ਥਨੇਸਰ ਦੇ ਬਾਣੀਏ ਸਨ, ਇਹ ਸ਼੍ਰੀ ਗੁਰੂ ਅਰਜਨ ਦੇਵ ਜੀ ਦੇ ਸਿੱਖ ਹੋਏ. ਸਤਿਗੁਰੂ ਨੇ ਉਪਦੇਸ਼ ਦਿੱਤਾ ਕਿ ਲੈਣ ਦੇਣ ਵਿੱਚ ਸੱਚ ਵਰਤਣਾ, ਕਦੇ ਦੂਜਾ ਸੁਖਨ ਨਹੀਂ ਆਖਣਾ. ਇਨ੍ਹਾਂ ਨੇ ਗੁਰੁਉਪਦੇਸ਼ਾਂ ਉੱਪਰ ਪੂਰਾ ਅਮਲ ਕੀਤਾ ਅਤੇ "ਇੱਕ ਸੁਖਨੀਏ" ਪ੍ਰਸਿੱਧ ਹੋਏ.

**ਸ੍ਵਾਰ.** ਦੇਖੋ, ਸਵਾਰ.

**ਸ੍ਵਾਰਥ.** ਦੇਖੋ, ਸੁਆਰਥ.

**ਸ੍ਵਾਰਥੀ.** ਦੇਖੋ, ਸੁਆਰਥੀ। ੨ ਸੰ. ਸਾਰਥੀ. ਰਥਵਾਨ. ਰਥ ਹੱਕਣ ਵਾਲਾ. "ਬਿਸ੍ਵ ਕਾ ਦੀਪਕੁ ਸ੍ਵਾਮੀ ਤਾਚੇ ਰੇ ਸ੍ਵਾਰਥੀ." (ਧਨਾ ਤ੍ਰਿਲੋਚਨ)

**ਸ੍ਵਿਤ.** ਸੰ. श्वित्. ਧਾ—ਨਿਰਮਲ ਹੋਣਾ. ਉੱਜਲ ਹੋਣਾ. ਚਿੱਟਾ ਹੋਣਾ.

**ਸ੍ਵਿਦ.** ਸੰ. स्विद्. ਧਾ—ਮੁੜ੍ਹਕਾ (ਪਸੀਨਾ) ਚੁਇਣਾ. ਚਿਕਨਾ ਹੋਣਾ. ਭੁੱਲਣਾ.

**ਸ੍ਵੀਕਾਰ.** ਸੰ. ਸੰਗਯਾ—ਅੰਗੀਕਾਰ। ੨ ਅਪਣਾਉਣਾ। ੩ ਜੋ ਆਪਣਾ ਨਹੀਂ ਉਸ ਨੂੰ ਅਪਨਾ ਬਣਾਉਣਾ.

**ਸ੍ਵੈੱਛਾ.** ਸੰ. स्वेच्छा. ਸ੍ਵ—ਇੱਛਾ. ਸੰਗਯਾ—ਆਪਣੀ ਮਰਜੀ. ਅਪਨੀ ਇੱਛਾ.

**ਸ੍ਵੈੱਛਾਚਾਰੀ.** ਵਿ—ਆਪਣੀ ਇੱਛਾ ਅਨੁਸਾਰ ਵਿਚਰਨ ਵਾਲਾ.

**ਸ੍ਵੇਤ.** ਦੇਖੋ, ਸੇਤ ਅਤੇ ਸ੍ਵਿਦ.

**ਸ੍ਵੇਤਕੁਸ੍ਟ, ਸ੍ਵੇਤਕੁਸ੍ਠ** ਚਿੱਟਾ ਕੋੜ੍ਹ. ਚਿਤ੍ਰਕੁਸ਼੍ਠ. برص ਬਰਸ. ਫੁਲ-ਬਹਰੀ. Leucoderma. ਇਹ ਰੋਗ ਲਹੂ ਦੇ ਵਿਗਾੜ ਤੋਂ ਹੁੰਦਾ ਹੈ. ਕਦੇ ਕਦੇ ਇਹ ਬੀਮਾਰੀ ਮਾਤਾ ਪਿਤਾ ਤੋਂ ਭੀ ਸੰਤਾਨ ਵਿੱਚ ਆਜਾਂਦੀ ਹੈ. ਵੈਦਕ ਵਿੱਚ ਇਸ ਦੇ ਦੋ ਭੇਦ ਹਨ ਸ੍ਵਿਤ੍ਰ ਅਤੇ ਕਿਲਾਸ. ਸ੍ਵਿਤ੍ਰ ਦੇ ਦਾਗ ਚਿੱਟੇ ਅਤੇ ਕਿਲਾਸ ਦੇ ਲਾਲੀ ਦੀ ਝਲਕ ਵਾਲੇ ਹੁੰਦੇ ਹਨ. ਜੇ ਫੁਲਬਹਰੀ ਦੇ ਦਾਗ ਉੱਪਰ ਸੂਈ ਮਾਰਨ ਤੋਂ ਲਹੂ ਨਿਕਲੇ ਤਾਂ ਉਹ ਛੇਤੀ ਰਾਜੀ ਹੋਜਾਂਦੀ ਹੈ. ਜੇ ਲਹੂ ਦੀ ਥਾਂ ਪੀਲਾ ਜਾਂ ਚਿੱਟਾ ਰਸ ਨਿਕਲੇ ਤਾਂ ਔਖੀ ਦੂਰ ਹੁੰਦੀ ਹੈ.

ਸ੍ਵੇਤ ਕੁਸ਼੍ਠ ਦੇ ਹੇਠ ਲਿਖੇ ਉੱਤਮ ਇਲਾਜ ਹਨ—

ਸਭ ਤੋਂ ਪਹਿਲਾਂ ਦ੍ਰਾਵਕ ਦਵਾਈਆਂ ਵਰਤੋ ਅਤੇ ਅੰਤੜੀ ਵਿੱਚ ਮੈਲ ਨਾ ਜਮਾ ਹੋਣ ਦੇਓ.

ਬਾਬਚੀ ਦੇ ਬੀਜ ਗਊਮੂਤ੍ਰ ਵਿੱਚ ਭਿਉਂ ਰੱਖੋ, ਫੇਰ ਛਿਲਕਾ ਉਤਾਰਕੇ ਛਾਵੇਂ ਸੁਕਾ ਲਓ. ਇਨ੍ਹਾਂ ਨੂੰ ਪੀਸਕੇ ਸ਼ੀਸ਼ੀ ਵਿੱਚ ਪਾਰੱਖੋ, ਮੁੰਡੀ ਬੂਟੀ (ਗੋਰਖ ਮੁੰਡੀ) ਦੇ ਕਾੜ੍ਹੇ ਨਾਲ ਇੱਕ ਮਾਸ਼ਾ ਰੋਜ ਛਕਾਓ.

ਇਹੀ ਚੂਰਨ ਦਹੀਂ ਵਿੱਚ ਮਿਲਾਕੇ ਚਿੱਟੇ ਦਾਗਾਂ ਉੱਪਰ ਮਲੋ. ਖੁਰਾਕ ਬੇਸਨੀ ਰੋਟੀ ਦਾਲ ਆਦਿਕ ਦੇਓ.

ਬੀਜ ਪਵਾੜ, ਬਾਬਚੀ, ਅਜਮੋਦ, ਮਜੀਠ, ਮੂਲੀ ਦੇ ਬੀਜ, ਆਉਲੇਸਾਰ ਗੰਧਕ, ਵਰਕੀ ਹੜਤਾਲ, ਜਮਾਲਗੋਟੇ ਦੀ ਗਿਰੂ, ਤੂਤੀਆ, ਪਲਾਸ ਦੇ ਬੀਜ, ਹੀਰਾ ਕਸੀਸ, ਸਭ ਛੀ ਛੀ ਮਾਸ਼ੇ ਲੈਕੇ ਬਰੀਕ ਪੀਸਕੇ ਸਿਰਕੇ ਵਿੱਚ ਗੁੰਨ੍ਹਕੇ ਗੋਲੀਆਂ ਬਣਾਓ. ਸਿਰਕੇ ਵਿੱਚ ਇਹ ਗੋਲੀ ਘਸਾਕੇ ਦਾਗਾਂ ਉੱਪਰ ਲੇਪ ਕਰੋ. ਜੇ ਇਸ ਲੇਪ ਨਾਲ ਛਾਲੇ ਹੋਜਾਣ ਤਦ ਮੱਖਣ ਲਗਾ ਦਿਓ ਅਰ ਛਾਲੇ ਹਟਣ ਤੀਕ ਫੇਰ ਲੇਪ ਨਾ ਕਰੋ.

ਕਾਲੇ ਸੱਪ ਦੀ ਕੁੰਜ ਥੋਹਰ ਦੇ ਦੁੱਧ ਵਿੱਚ ਪੀਸਕੇ ਦਾਗਾਂ ਤੇ ਲਾਓ.

ਕੱਥ, ਬਹੇੜੇ ਦੀ ਛਿੱਲ, ਅੰਜੀਰ ਦੀ ਜੜ, ਇਨ੍ਹਾਂ ਦਾ ਕਾੜ੍ਹਾ ਬਣਾਕੇ ਇੱਕ ਮਾਸਾ ਬਾਬਚੀ ਦੇ ਚੂਰਨ ਨਾਲ ਪਿਆਓ.

ਬਾਬਚੀ ਦੇ ਬੀਜ ਸੋਲਾਂ ਤੋਲੇ, ਵਰਕੀ ਹੜਤਾਲ ਚਾਰ ਤੋਲੇ, ਮੈਨਸਿਲ, ਚਿੱਟੀ ਰੱਤਕਾਂ, ਚਿਤ੍ਰੇ ਦੀ ਜੜ, ਤਿੰਨੇ ਇੱਕ ਇੱਕ ਤੋਲਾ ਲੈਕੇ ਗਊਮੂਤ੍ਰ ਵਿੱਚ ਘਸਾਕੇ ਲੇਪ ਕਰਨ ਤੋਂ ਸ੍ਵੇਤਕੁਸ਼੍ਟ ਮਿਟ ਜਾਂਦਾ ਹੈ. "ਸ੍ਵੇਤਕੁਸ੍ਟ ਕੇਤਿਨ ਕੇ ਭਯੋ." (ਚਰਿਤ੍ਰ ੪੦੫)

**ਸ਼੍ਵੇਤਕੇਤੁ.** ਉੱਦਾਲਕ ਰਿਖਿ ਦਾ ਪੁਤ੍ਰ. ਮਹਾਭਾਰਤ ਵਿੱਚ ਕਥਾ ਹੈ ਕਿ ਇਸਤ੍ਰੀ ਆਪਣੇ ਪਤਿ ਤੋਂ ਛੁਟ ਹੋਰ ਕਿਸੇ ਨਾਲ ਸੰਬੰਧ ਨਾ ਕਰੇ, ਇਹ ਨੇਮ ਸ਼੍ਵੇਤਕੇਤੁ ਨੇ ਹੀ ਥਾਪਿਆ ਹੈ. ਇਸ ਤੋਂ ਪਹਿਲਾਂ ਪਸ਼ੂਆਂ ਵਾਂਙ ਲੋਕ ਵਰਤਦੇ ਸਨ. ਇੱਕ ਬਾਰ ਸ਼੍ਵੇਤਕੇਤੁ ਦੀ ਮਾਂ ਨੂੰ ਇੱਕ ਬ੍ਰਾਹਮਣ ਭੋਗ ਵਾਸਤੇ ਲੈ ਤੁਰਿਆ, ਸ਼੍ਵੇਤਕੇਤੁ ਨੂੰ ਵਡਾ ਗੁੱਸਾ ਆਇਆ. ਉੱਦਾਲਕ ਨੇ ਸਮਝਾਇਆ ਕਿ ਬੇਟਾ! ਕਿਉਂ ਵਰਜਦੇ ਹੋ. ਇਹ ਪਰੰਪਰਾ ਦਾ ਧਰਮ ਹੈ. ਪਰ ਪੁਤ੍ਰ ਨੇ ਆਖਿਆ ਕਿ ਮੈ ਅਜੇਹੀ ਰੀਤਿ ਅੱਖੀਂ ਨਹੀਂ ਦੇਖਣਾ ਚਾਹੁੰਦਾ. ਸ਼੍ਵੇਤਕੇਤੁ ਨੇ ਇਸਤ੍ਰੀਧਰਮ ਤੋਂ ਛੁੱਟ ਹੋਰ ਭੀ ਕਈ ਉੱਤਮ ਨੇਮ ਥਾਪੇ. ਛਾਂਦੋਗ ਉਪਨਿਸ਼ਦ ਵਿੱਚ ਉੱਦਾਲਕ ਦਾ ਸ਼੍ਵੇਤਕੇਤੁ ਨੂੰ ਬ੍ਰਹਮਗਿਆਨ ਦਾ ਉਪਦੇਸ਼ ਉੱਤਮ ਰੀਤਿ ਨਾਲ ਵਰਣਿਆ ਹੈ.

**ਸ਼੍ਵੇਤਗਜ.** ਚਿੱਟਾ ਹਾਥੀ. ਇੰਦ੍ਰ ਦੀ ਸਵਾਰੀ ਦਾ ਐਰਾਵਤ ਹਾਥੀ.

**ਸ਼੍ਵੇਤਦੀਪ, ਸ਼੍ਵੇਤਦ੍ਵੀਪ** } ਪੁਰਾਣਾਂ ਅਨੁਸਾਰ ਖੀਰਸਮੁੰਦਰ ਦੇ ਉੱਤਰ ਵੱਲ ਦਾ ਟਾਪੂ, ਜਿਸ ਵਿੱਚ ਲੱਛਮੀ ਸਮੇਤ ਵਿਸ਼ਨੁ ਦਾ ਨਿਵਾਸ ਹੈ. "ਸ੍ਵੇਤਦੀਪ ਤਜ ਲੋਕਾਲੋਕ." (ਗੁਪ੍ਰਸੂ)

**ਸ਼੍ਵੇਤਵਾਹ.** ਸ਼੍ਵੇਤ (ਚਿੱਟਾ ਹੈ) ਵਾਹ (ਘੋੜਾ) ਜਿਸ ਦਾ. ਇੰਦ੍ਰ। ੨ ਅਰਜੁਨ। ੩ ਚੰਦ੍ਰਮਾ.

**ਸ਼੍ਵੇਤਾਂਸ਼ੁ.** ਸ਼੍ਵੇਤ (ਉੱਜਲ) ਹਨ ਅੰਸ਼ੁ (ਕਿਰਣਾਂ) ਜਿਸ ਦੀਆਂ, ਚੰਦ੍ਰਮਾ.

**ਸ਼੍ਵੇਤਾਸ਼੍ਵ.** ਇੰਦ੍ਰ ਦਾ ਚਿੱਟਾ ਘੋੜਾ ਉੱਚੈ:ਸ਼੍ਰਵਾ। ੨ ਚਿੱਟੇ ਘੋੜੇ ਜਿਸ ਨੂੰ ਜੋਤੇ ਹਨ, ਐਸਾ ਰਥ। ੩ ਚਿੱਟੇ ਰੰਗ ਦਾ ਹੈ ਜਿਸ ਦਾ ਘੋੜਾ ਇੰਦ੍ਰ ਅਤੇ ਅਰਜੁਨ। ੪ ਚੰਦ੍ਰਮਾ.

**ਸ਼੍ਵੇਤਾਸ਼੍ਵਤਰ.** ਇੱਕ ਰਿਖੀ, ਜਿਸ ਦੇ ਨਾਉਂ ਤੇ ਛੀ ਅਧ੍ਯਾਵਾਂ ਦੀ ਇੱਕ ਉਪਨਿਸ਼ਦ "ਸ਼੍ਵੇਤਾਸ਼੍ਵਤਰੋਪਨਿਸ਼ਦ" ਹੈ, ਜੋ ਯਜੁਰ ਵੇਦ ਨਾਲ ਸੰਬੰਧ ਰਖਦੀ ਹੈ. ਇਸ ਉਪਨਿਸ਼ਦ ਵਿੱਚ ਵੇਦਾਂਤ, ਸਾਂਖ੍ਯ ਅਤੇ ਯੋਗ ਦੇ ਸਿੱਧਾਂਤਾਂ ਦੇ ਮੂਲ ਪਾਏ ਜਾਂਦੇ ਹਨ.

**ਸ਼੍ਵੇਤਾਂਬਰ.** ਸੰ. ਸ਼੍ਵੇਤਾਂਬਰ. ਚਿੱਟਾ ਵਸਤ੍ਰ। ੨ ਸੰਗ੍ਯਾ—ਜੈਨੀਆਂ ਦਾ ਇੱਕ ਫਿਰਕਾ, ਜੋ ਚਿੱਟੇ ਵਸਤ੍ਰ ਪਹਿਨਦਾ ਹੈ। ੩ ਹੰਸਾਵਤਾਰ। ੪ ਵਿ—ਚਿੱਟੇ ਵਸਤ੍ਰ ਵਾਲਾ.

**ਸ਼੍ਵੇਤੋਦਰ.** ਸੰਗ੍ਯਾ—ਸ਼੍ਵੇਤ—ਉਦਰ. ਚਿੱਟਾ ਹੈ ਪੇਟ ਜਿਸ ਦਾ, ਕਾਲਾ ਹਰਿਣ.

**ਸ਼੍ਵੇਤੰਬਰ.** ਦੇਖੋ, ਸੇਤੰਬਰ ਅਤੇ ਸ਼੍ਵੇਤਾਂਬਰ.

**ਸ੍ਵੇਦ.** ਸੰ. ਸੰਗ੍ਯਾ—ਪਸੀਨਾ. ਮੁੜ੍ਹਕਾ. ਦੇਖੋ, ਅੰ. Sweat। ੨ ਸਿਲ੍ਹ. ਨਮੀ. ਦੇਖੋ, ਸ੍ਵਿਦ.

**ਸ੍ਵੇਦਜ.** ਦੇਖੋ, ਸੇਤਜ.

**ਸ੍ਵੇਦਨ.** ਸ੍ਵੇਦ (ਮੁੜ੍ਹਕਾ) ਦੇਣ ਦੀ ਕ੍ਰਿਯਾ. ਪਸੀਨਾ ਦੇਣਾ.

**ਸ੍ਵੈ.** ਦੇਖੋ, ਸ੍ਵ। ੨ ਸ਼ਯਨ. ਸੌਣਾ. ਸ੍ਵਪ. "ਜਹਾਂ ਬੀਰ ਅਤਿ ਸ੍ਵੈ ਰਹੇ." (ਕ੍ਰਿਸਨਾਵ) ਦੇਖੋ, ਅਤਿਸ੍ਵਾਪ.

**ਸ੍ਵੈਯਾ.** ਦੇਖੋ, ਸਵੈਯਾ.

**ਸ੍ਵੈਰਿਣੀ.** ਸੰ. ਆਪਣੀ ਇੱਛਾ ਨਾਲ ਵਿਚਰਣ ਵਾਲੀ ਇਸਤ੍ਰੀ. ਵਿਭਚਾਰ ਕਰਨ ਵਾਲੀ ਔਰਤ.

**ਸ੍ਵੰਦ.** ਸੰ. स्वान्त—ਸ੍ਵਾਂਤ. ਸੰਗ੍ਯਾ—ਆਪਣਾ ਅੰਤ. ਮੌਤ. "ਸ੍ਵੰਦ ਛੰਦ ਬੰਦ ਕੈਕੇ ਛੂਟ ਇਹ ਜਾਤ ਹੈ." (ਕ੍ਰਿਸਨਾਵ)